# ਕਾਲਜੀਏਟ ਦੀ ਕਥਾ

ਹਰਪਾਲ ਸਿੰਘ ਪੰਨੂ*

ਸਾਰੀ ਦੁਨੀਆਂ ਦੇ ਲੋਕ ਆਪਣੇ ਆਪਣੇ ਕਾਲਜ ਦੇ ਦਿਨਾਂ ਦੀ ਸ਼ਾਨ ਦਾ ਬਿਰਤਾਂਤ ਫਖ਼ਰ ਨਾਲ ਸੁਣਾਇਆ ਕਰਦੇ ਹਨ ਫੇਰ ਮੈਂ ਕਿਸੇ ਤੋਂ ਪਿੱਛੇ ਕਿਵੇਂ ਹੋਇਆ? ਪੀਪਿਆਂ ਨੂੰ ਬਾਗੜੀ ਲੁਹਾਰ ਢੱਕਣ ਲਾ ਦਿਆ ਕਰਦੇ ਸਨ। ਇਕ ਪੀਪੇ ਵਿਚ ਕੱਪੜੇ ਤੁੰਨੇ, ਦੂਜੇ ਵਿਚ ਆਟਾ, ਮੂੰਗੀ ਮਸਰੀ ਦੀ ਦਾਲ, ਸੱਕਰ, ਘਿਉ, ਕੱਪੜੇ ਧੋਣ ਵਾਲੀ ਸਾਬਣ ਦੀ ਟਿੱਕੀ ਆਦਿਕ ਭਰ ਕੇ ਮੈਂ ਪੀਪੇ ਉਪਰ ਬੈਠ ਕੇ ਬੱਸ ਦੀ ਉਡੀਕ ਕਰਨ ਲੱਗਾ। ਨਹਾਉਣ ਵਾਲੀ ਸਾਬਣ ਦੀ ਲੋੜ ਨਹੀਂ ਸੀ ਕਿਉਂਕਿ ਸਾਬਣ ਨਾਲ ਕਦੀ ਨਹਾਤੇ ਹੀ ਨਹੀਂ। ਇਕ ਵਾਰ ਤਾਂ ਸਕੂਲ ਵਿਚ ਖਾਹ ਮਖਾਹ ਸਾਰੀ ਕਲਾਸ ਦੇ ਕੁੱਟ ਪੈ ਚੱਲੀ ਸੀ, ਮਸਾਂ ਬਚੇ। ਨਵਾਂ ਨਵਾਂ ਸ਼ਹਿਰੀ ਮਾਸਟਰ ਸਾਨੂੰ ਸਾਫ ਰਹਿਣ ਦੀਆਂ ਹਦਾਇਤਾਂ ਦੇਣ ਲੱਗਾ, ਕਿਹਾ - ਕੱਛਾ ਅਤੇ ਬੁਨੈਣ ਤਾਂ ਹਰ ਰੋਜ਼ ਧੋਇਆ ਕਰੋ। ਸਾਰੀ ਕਲਾਸ ਹੱਸਣ ਲੱਗ ਪਈ। ਮਾਸਟਰ ਨੂੰ ਪਤਾ ਨਾ ਲੱਗੇ ਕਿ ਕੀ ਹੋ ਗਿਆ। ਉਸਨੇ ਮੇਜ਼ ਤੇ ਡੰਡਾ ਮਾਰ ਕੇ ਕਿਹਾ - ਇਕ ਇਕ ਦੀ ਖੱਲ ਉਧੇੜ ਦਿਆਗਾਂ ਜੇ ਨਾ ਦੱਸਿਆ ਕਿ ਹੱਸਣ ਦਾ ਕੀ ਕਾਰਨ ਹੈ। ਕਾਰਨ ਇਹ ਸੀ ਕਿ ਸਾਰੀ ਕਲਾਸ ਵਿਚ ਕਿਸੇ ਨੇ ਵੀ ਕੱਛਾ ਜਾਂ ਬੁਨੈਣ ਨਹੀਂ ਪਾਈ ਹੋਈ ਸੀ। ਜਦੋਂ ਪਜਾਮਾ ਪਹਿਨ ਲਿਆ ਤੇ ਕਮੀਜ਼ ਪਾ ਲਿਆ ਤਾਂ ਕੱਛੇ ਬੁਨੈਣ ਦਾ ਕੀ ਮਤਲਬ? ਸਰਦੀਆਂ ਵਿਚ ਦੋ ਦੋ ਪਜਾਮੇ ਤੇ ਤਿੰਨ ਤਿੰਨ ਕਮੀਜ਼ ਤਾਂ ਆਮ ਪਹਿਨਦੇ ਪਰ ਗਰਮੀਆਂ ਵਿਚ ਦੂਹਰੀ ਅੱਯਾਸ਼ੀ ਕਿਸੇ ਨੂੰ ਨਹੀਂ ਪੁਗਦੀ ਸੀ।

ਮੈਂ ਪਟਿਆਲੇ ਜਾਣ ਵਾਸਤੇ ਬਸ ਉਡੀਕ ਰਿਹਾ ਸਾਂ ਤਾਂ ਇਕ ਜਮਾਤੀ ਆਪਣੇ ਚਾਚੇ ਨੂੰ ਨਾਲ ਲੈ ਕੇ ਮੇਰੇ ਕੋਲ ਪੁੱਜ ਗਿਆ। ਉਸਨੇ ਵੀ ਮਹਿੰਦਰਾ ਕਾਲਜ ਜਾਣਾ ਸੀ। ਉਹ ਵੀ ਮੇਰੇ ਵਾਲਾ ਹੀ ਨਿਕਸੁਕ ਲੈਕੇ ਆਇਆ ਸੀ ਪਰ ਉਸਨੇ ਆਪਣਾ ਸਾਮਾਨ ਪੀਪਿਆਂ ਦੀ ਥਾਂ ਦੋ ਅਟੈਚੀਕੇਸਾਂ ਵਿਚ ਪਾਇਆ ਸੀ। ਮੇਰੇ ਵੱਲ ਦੇਖਕੇ ਉਸਦਾ ਚਾਚਾ ਹੱਸਿਆ, ਕਹਿਣ ਲੱਗਾ - ਇਹ ਸਾਡੇ ਆਲਾ ਜੁਆਨ ਵੀ ਉਹੋ ਕੁੱਝ ਲੈ ਚੱਲਿਐ ਤੇਰੇ ਆਲਾ ਪਰ ਇਹਨੂੰ ਪੀਪੇ ਚੁਕਦਿਆਂ ਸ਼ਰਮ ਆਉਂਦੀ ਐ। ਜਿਸਨੂੰ ਰਿਜ਼ਕ ਚੁਕਦਿਆਂ ਸ਼ਰਮ ਆਏ, ਕੀ ਕਰੇਗਾ ਉਹ ਜ਼ਿੰਦਗੀ ਵਿਚ? ਇਹਨੇ ਆਟਾ ਵੀ ਟੈਚੀਕੇਸ ਵਿਚ ਪਾਇਐ।

---

* ਪ੍ਰੋਫੈਸਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਰਾਜਿੰਦਰਾ ਹਸਪਤਾਲ ਦੀ ਚੁੰਗੀ ਉਤਰਕੇ ਰਿਕਸ਼ੇ ਵਾਲੇ ਨੂੰ ਵਾਜ ਮਾਰੀ। ਦੱਸ ਕੀ ਲੈਣੈ ਬਈ ਰਾਘੋਮਾਜਰੇ ਦਾ? ਬੋਲਿਆ – ਬਾਰਾਂ ਆਨੇ। ਮੈਂ ਕਿਹਾ – ਕਿਉਂ, ਲੁੱਟਣ ਦੀ ਸਲਾਹ ਹੈ? ਦੂਜੇ ਮੁੰਡੇ ਨੇ ਰਿਕਸ਼ਾ ਚਾਲਕ ਨੂੰ ਕਿਹਾ – ਐਂ ਕਰ, ਤੂੰ ਪਿਛੇ ਬੈਠ ਰਿਕਸ਼ੇ ਵਿਚ, ਮੈਂ ਚਲਾਉਨਾ ਰਿਕਸ਼ਾ, ਛੇ ਆਨੇ ਦਿਆਂਗੇ। ਰਿਕਸ਼ੇਵਾਲਾ ਹੱਸ ਪਿਆ ਤੇ ਅਠੱਨੀ ਵਿਚ ਸੌਦਾ ਮੁੱਕਿਆ।

ਮਾਮਾ ਜੀ ਮਿਲਣ ਆਏ ਤਾਂ ਮੈਂ ਕਿਹਾ – ਬਾਕੀ ਤਾਂ ਠੀਕ ਐ ਸਭ, ਇਹ ਢਾਰੇਨੁਮਾ ਤਬੇਲਾ ਜਿਹੜਾ ਸਾਨੂੰ ਦਿਵਾ ਕੇ ਗਏ ਹੋਂ, ਇਸ ਵਿਚ ਰਹਿੰਦਿਆਂ ਏਸ ਕਰਕੇ ਸ਼ਰਮ ਆਉਂਦੀ ਐ ਕਿਉਂਕਿ ਇਸ  ਬਹੇੜਾ ਰੋਡ ਉਪੱਰੋਂ ਦੀ ਸਾਡੇ ਜਮਾਤੀ ਜਮਾਤਣਾ ਲੰਘਦੇ ਨੇ। ਮਾਮਾ ਜੀ ਬੋਲੇ – ਬਸ ਇਕ ਸਾਲ ਦੀ ਗੱਲ ਐ ਸਾਰੀ। ਮੇਰਾ ਭਾਣਜਾ ਐਨੇ ਨੰਬਰ ਲੈ ਕੇ ਪਾਸ ਹੋਊਗਾ ਬਈ ਧੁੰਮਾ ਪੈ ਜਾਣ। ਸ਼ੁਕੀਨ ਛੋਕਰੇ ਛੋਕਰੀਆਂ, ਮੇਰਾ ਨੀ ਖਿਆਲ ਇਹ ਪਾਸ ਵੀ ਹੋ ਜਾਣਗੇ। ਇਨ੍ਹਾਂ ਤੋਂ ਜਦੋਂ ਤੂੰ ਬਹੁਤ ਅੱਗੇ ਲੰਘ ਗਿਆ, ਇਹ ਏਸ ਰਸਤਿਉਂ ਲੰਘਣਾ ਈ ਬੰਦ ਕਰ ਦੇਣਗੇ। ਦੇਖ ਲਈਂ ਬੇਸ਼ਕ।

ਦਾਦ ਦੇਣੀ, ਹੌਸਲਾ ਅਫਜ਼ਾਈ  ਕਰਨੀ, ਇਨ੍ਹਾਂ ਵਡੇਰਿਆਂ ਤੋਂ ਕੋਈ ਸਿਖੇ। ਇਕ ਦਿਨ ਮਾਂ ਨੇ ਨਾਨੀ ਦੀ ਗੱਲ ਸੁਣਾਈ – ਥੋੜੀ ਨਾਨੀ ਖੁਰਲੀਆਂ ਲਿੱਪ ਪੋਚ ਰਹੀ ਸੀ। ਛੇ ਸੱਤ ਸਾਲ ਦੀ ਨੇ ਮੈਂ ਪੁੱਛਿਆ – ਕੱਟੀ ਵਾਸਤੇ ਨਿਕੀ ਖੁਰਲੀ ਮੈਂ ਬਣਾ ਲਵਾਂ? ਮਾਂ ਕੰਮ ਮੁਕਾ ਕੇ ਰੋਟੀਆਂ ਪਕਾਣ ਚਲੀ ਗਈ ਤੇ ਮੈਂ ਨਿਕੀ ਖੁਰਲੀ ਬਣਾ ਕੇ ਮਾਂ ਨੂੰ ਕਿਹਾ – ਚੱਲ ਮਾਂ, ਵਿਹੜੇ ਵਿਚ ਚੱਲ ਕੇ ਮੇਰੀ ਖੁਰਲੀ ਦੇਖ। ਉਸਨੇ ਕਿਹਾ – ਪਹਿਲਾਂ ਰੋਟੀਆਂ ਪਕਾ ਲਵਾਂ। ਮੈਂ ਲੱਕੜਾਂ ਚੁੱਲ੍ਹੇ ਵਿਚੋਂ ਬਾਹਰ ਖਿੱਚ ਦਿੱਤੀਆਂ ਤੇ ਕਿਹਾ – ਪਹਿਲਾਂ ਮੇਰੀ ਬਣਾਈ ਖੁਰਲੀ ਦੇਖ, ਰੋਟੀਆਂ ਤਾਂ ਪਕਦੀਆਂ ਈ ਰਹਿਣੀਆਂ ਨੇ ਸਾਰੀ ਉਮਰ। ਥੋਡੀ ਨਾਨੀ ਮੇਰੇ ਨਾਲ ਖੁਰਲੀ ਦੇਖਣ ਉਠ ਤੁਰੀ, ਦੇਖ ਕੇ ਕਿਹਾ – ਗਜ਼ਬ ! ਅੱਜ ਤੱਕ ਇਹੋ ਜਿਹੀ ਖੁਰਲੀ ਕਿਸੇ ਨੇ ਨਾ ਬਣਾਈ ਨਾ ਬਣਾਏਗਾ। ਕਿਸੇ ਨੂੰ ਤੂੰ ਦੱਸੀ ਨਾਂ ਬਈ ਇਹ ਤੈਂ ਬਣਾਈ ਐ।ਕਲਜੁਗ ਦਾ ਸਮਾਂ ਐ, ਗੱਲ ਤੁਰਦੀ ਤੁਰਦੀ ਜੇ ਅੰਗਰੇਜਾਂ ਕੋਲ ਪੁਜ ਗਈ ਨਾ, ਉਹ ਤੈਨੂੰ ਫੜ ਕੇ ਲੈ ਜਾਣਗੇ। ਤੇਰੇ ਤੋਂ ਖੁਰਲੀਆਂ ਬਣਾਉਣੀਆਂ ਸਿੱਖ ਕੇ ਫੇਰ ਓਹ ਤੇਰੇ ਹੱਥ ਵੱਢ ਦੇਣਗੇ। ਸਮਝ ਗਈ?

ਮਹੀਨੇ ਬਾਦ ਕਾਲਜੋਂ ਪਿੰਡ ਆਇਆ। ਆਥਣ ਦੀ ਰੋਟੀ ਖਾਣ ਲੱਗਾ ਤਾਂ ਮੈਨੂੰ ਗੁੱਸਾ ਚੜ੍ਹ ਗਿਆ। ਇਹ ਕੀ ਬਕਵਾਸ ਐ? ਮਸਰੀ ਦੀ ਦਾਲ ਲਿਆ ਧਰੀ ਮੇਰੇ ਅੱਗੇ? ਮੈਂ ਨੀ ਖਾਂਦਾ ਰੋਟੀ। ਭੈਣ ਗੁੱਸੇ ਨਾਲ ਬੋਲੀ – ਤੂੰ ਆਇਐਂ ਏਸ ਕਰਕੇ ਬਣੀ ਐ ਦਾਲ ਅੱਜ, ਦਸ ਪੰਦਰਾਂ ਦਿਨਾਂ ਬਾਦ। ਚਟਣੀ, ਅਚਾਰ ਜਾਂ ਗੁੜ ਨਾਲ ਰੋਟੀ ਖਾਨੇ ਆਂ ਅਸੀਂ। ਤੇਰੇ ਤੋਂ ਚੁੱਪ ਕਰਕੇ ਖਾ ਨੀਂ ਹੁੰਦੀ

ਰੋਟੀ? ਨਵੇਂ ਨਵੇਂ ਮਹੇਂਦਰੀਅਨ ਦਾ ਇਹ ਸੁਆਗਤ ਯਾਦ ਰਹੇਗਾ। ਨਵੇਂ ਨਵੇਂ ਚੰਦ ਦੀ, ਰਾਮ ਰਾਮ ਸਾਧੋ।

ਮੇਰੇ ਜਮਾਤੀ ਗੁਰਤੇਜ ਨੇ ਦੋਵੇਂ ਹੱਥਾਂ ਦੀਆਂ ਦੋ ਦੋ ਉਂਗਲਾਂ ਮੂੰਹ ਵਿਚ ਪਾਕੇ ਸੀਟੀ ਵਜਾਉਣੀ ਸਿਖੀ। ਉਸ ਦੀ ਤਾਂ ਪੂਰੀ ਧਾਂਕ ਜਮ ਗਈ। ਮੈਂ ਬੜੀਆਂ ਮਿੰਨਤਾਂ ਕੀਤੀਆਂ ਉਸਦੀਆਂ ਕਿ ਮੈਨੂੰ ਸਿਖਾ ਦੇਹ ਪਰ ਉਹ ਛੇ ਮਹੀਨਿਆਂ ਬਾਦ ਸ਼ਰਤਾਂ ਸਹਿਤ ਮੰਨਿਆ। ਇਕ ਤਾਂ ਇਹ ਕਿ ਚਾਹ ਨਾਲ ਬਰਫੀ ਖੁਆ। ਦੂਜਾ ਇਹ ਕਿ ਸਾਰੀ ਉਮਰ ਅਹਿਸਾਨ ਨਾ ਭੁੱਲੀਂ ਤੇ ਮੇਰਾ ਸਾਥ ਦੇਈਂ। ਬਾਕੀ ਗੱਲਾਂ ਤਾਂ ਮੈਂ ਮੰਨ ਗਿਆ ਪਰ ਉਹ ਲੜਾਕਾ ਬੜਾ ਸੀ। ਲੱਕ ਨਾਲ ਸਾਈਕਲ ਦੀ ਚੈਨ ਬੰਨ੍ਹੀ ਰਖਦਾ। ਮੈਂ ਕਿਹਾ - ਪਰ ਮੈਂ ਲੜ ਨੀਂ ਸਕਦਾ। ਤੂੰ ਮੈਨੂੰ ਕਿਸੇ ਲੜਾਈ ਵਿਚ ਤਾਂ ਨੀ ਲਿਜਾਂਦਾ? ਉਹ ਖੂਬ ਹੱਸਿਆ - ਉਏ ਮਲਵੱਈਆ ਤੈਨੂੰ ਲੜਾਈ ਵਿਚ ਲਿਜਾ ਕੇ ਮੈਂ ਅਪਣੀ ਬੇਇਜ਼ਤੀ ਕਰਵਾਉਣੀ ਐਂ? ਭੱਜੇ ਜਾਂਦੇ ਬੁਜ਼ਦਿਲ ਨੂੰ ਦੇਖ ਕੇ ਤਾਂ ਮੇਰੀ ਬਾਕੀ ਫੌਜ ਵੀ ਭੱਜ ਜਾਊ। ਇਹ ਗਲਤੀ ਨੀ ਮੈਂ ਕਰਦਾ। ਜਿਹੜਾ ਕਿਤਾਬਾਂ ਵਿਚ ਵੜਿਆ ਰਹੇ ਉਸ ਵਰਗਾ ਡਰਪੋਕ ਕੋਈ ਨੀ ਹੁੰਦਾ। ਮੈਂ ਬੜਾ ਤਜਰਬੇਕਾਰ ਜਰਨੈਲ ਇਆਂ।

ਉਸਨੇ ਮੈਨੂੰ ਸੀਟੀ ਵਜਾਉਣ ਦਾ ਢੰਗ ਦੱਸਿਆ। ਪੰਜ ਸੱਤ ਦਿਨਾਂ ਦੀ ਰਿਆਜ਼ ਬਾਦ ਮੈਂ ਪੂਰਾ ਪਰਬੀਣ ਹੋ ਗਿਆ। ਸ਼ਾਮ ਦੇ ਚਾਰ ਕੁ ਵੱਜੇ ਹੋਣਗੇ। ਮਹਿੰਦਰਾ ਕਾਲਜ ਦੀ ਦੱਖਣੀ ਬਾਹੀ, ਬਾਟਨੀਕਲ ਬਾਗ ਵਾਲੇ ਪਾਸੇ ਵਰਾਂਡੇ ਵਿਚ ਬੈਠ ਕੇ ਮੈਂ ਸੀਟੀਆਂ ਦੀ ਗੁੰਜਾਰ ਪਾ ਦਿੱਤੀ, ਹਜ਼ਾਰ ਬੀਂਡੇ ਰਲ ਕੇ ਵੀ ਏਨਾ ਸ਼ੋਰ ਨੀਂ ਪਾ ਸਕਦੇ। ਮੇਰੀ ਕਿਸਮਤ ਮਾੜੀ। ਉਏ ਰੱਬਾ ਇਹ ਕੀ ਕੀਤਾ ਤੂੰ? ਪ੍ਰੋਫੈਸਰ ਨਵਰਤਨ ਕਪੂਰ ਮੇਰੇ ਸਾਹਮਣੇ ਆ ਖਲੋਤੇ, ਕਿਹਾ - ਹਰਪਾਲ ? ਇਹ ਤੂੰ ਐਂ ? ਹੈਂ?

ਏਨਾ ਕਹਿ ਕੇ ਉਹ ਚਲੇ ਗਏ। ਮੈਨੂੰ ਕੀ ਪਤਾ ਸੀ ਕਿ ਅਜੇ ਵੀ ਕਿਸੇ ਪ੍ਰੋਫੈਸਰ ਦਾ ਪੀਰੀਅਡ ਲੱਗਾ ਹੋਇਐ? ਵੈਸੇ ਤਾਂ ਮੈਂ ਕਿਸੇ ਪ੍ਰੋਫੈਸਰ ਦੀ ਕੀ ਪ੍ਰਵਾਹ ਕਰਦਾ ਪਰ ਇਹ ਕਪੂਰ ਸਾਹਿਬ ਤਾਂ ਫੀਸ ਮਾਫੀ ਕਮੇਟੀ ਦੇ ਚੇਅਰਮੈਨ ਸਨ। ਫੀਸ ਮਾਫ ਕਰਦੇ ਨਾਲੇ ਸਰਦੀਆਂ ਵਿਚ ਜਰਸੀਆਂ ਜੁਰਾਬਾਂ ਖਰੀਦ ਕੇ ਦਿੰਦੇ। ਮਾਰੇ ਗਏ।

ਕਈ ਦਿਨ ਸਟਾਫ ਰੂਮ ਦੇ ਦੁਆਲੇ ਗੇੜ੍ਹੇ ਕਢਦਾ ਰਿਹਾ ਕਿ ਇਕੱਲੇ ਹੋਣ ਤਾਂ ਮਾਫੀ ਮੰਗਾਂ। ਇਹ ਤਾਂ ਸਾਰੇ ਪ੍ਰੋਫੈਸਰਾਂ ਵਿਚ ਬੇਇਜ਼ਤੀ ਕਰ ਦੇਣਗੇ ! ਇੱਕ ਦਿਨ ਇਕੱਲੇ ਬੈਠੇ ਦਿਸੇ।ਗੋਡੀਂ ਹੱਥ ਲਾਏ ਤੇ ਹੱਥ ਜੋੜ ਕੇ ਕਿਹਾ - ਜੀ ਮਾਫ਼ ਕਰ ਦਿਉ ਮੈਨੂੰ ਸਰ। ਉਹ ਬੋਲੇ - ਕਿਸ ਗੱਲੋਂ? ਮੈਂ ਕਿਹਾ - ਮੈਨੂੰ ਸੀਟੀਆਂ ਵਜਾਉਂਦੇ ਨੂੰ ਫੜ ਲਿਆ ਸੀ ਨਾ ਤੁਸੀਂ ਉਸ ਦਿਨ, ਉਸ ਕਰਕੇ। ਉਹ ਹੱਸ ਪਏ - ਉਏ ਸੀਟੀਆਂ ਮੁੰਡਿਆਂ ਖੁੰਡਿਆਂ ਨੇ ਈ ਵਜਾਉਣੀਆਂ ਹੁੰਦੀਆਂ ਨੇ, ਹੋਰ

ਅਸੀਂ ਬੁੱਢੇ ਵਜਾਵਾਂਗੇ? ਉਹ ਤਾਂ ਮੇਰੀ ਕਲਾਸ ਡਿਸਟਰਬ ਹੋ ਰਹੀ ਸੀ। ਪੰਜ ਵਜੇ ਤੋਂ ਬਾਅਦ ਵਜਾ ਲਿਆ ਕਰ ਸੀਟੀਆਂ ਜਿੰਨੀਆਂ ਮਰਜ਼ੀ। ਸ਼ੁਕਰ ਹੈ ਰੱਬ ਸੱਚਿਆ। ਵਾਲ ਵਾਲ ਬਚੇ।

ਮੇਰਾ ਇਹ ਸੀਟੀ-ਉਸਤਾਦ ਕਲਰਕਾਂ ਦੀ ਸੇਵਾ ਪਾਣੀ ਦਾ ਬੰਦੋਬਸਤ ਕਰਕੇ ਮੇਰੇ ਲਾਗੇ ਇਮਤਿਹਾਨ ਵਿਚ ਸੀਟ ਕਰਵਾ ਲੈਂਦਾ। ਮਾੜਾ ਮੋਟਾ ਨਕਲ ਨੁਕਲ ਦਾ ਪ੍ਰੋਗਰਾਮ ਰਚ ਲੈਂਦਾ ਤੇ ਪਾਸ ਹੋ ਜਾਂਦਾ ਪਰ ਮਸਾਂ ਮਸਾਂ। ਪੁਲਸ ਵਿਚ ਭਰਤੀ ਹੋਕੇ ਅਫਸਰ ਬਣ ਗਿਆ। ਮੈਂ ਉਹਨੂੰ ਮਿਲਣ ਗਿਆ ਤਾਂ ਕਹਿਣ ਲੱਗਾ – ਤੇਰੀ ਭਰਜਾਈ ਹੈ ਨੀ, ਚਾਹ ਆਪਾਂ ਖੁਦ ਈ ਬਣਾਉਨੇ ਆਂ। ਅਸੀਂ ਦੋਵੇਂ ਰਸੋਈ ਵਿਚ ਚਲੇ ਗਏ। ਦੇਖਿਆ ਤਾਂ ਗੈਸ ਖ਼ਤਮ ਸੀ, ''ਕੋਈ ਨੀ ਕੋਈ ਨੀ.... ਮਿੱਟੀ ਦੇ ਤੇਲ ਵਾਲਾ ਸਟੋਵ ਹੈਗਾ।'' ਉਹ ਬਾਲਣ ਲੱਗੇ ਤਾਂ ਦੇਖਿਆ ਤੇਲ ਖ਼ਤਮ। ਫਿਰ ਬਿਜਲੀ ਦਾ ਹੀਟਰ ਕੱਢਿਆ। ਉਸ ਦਾ ਸਪਰਿੰਗ ਪੇਚਾਂ ਤੋਂ ਢਿੱਲਾ ਸੀ। ਉਸਨੇ ਚਾਕੂ ਚੁੱਕਿਆ ਤੇ ਪੇਚ ਕਸਣ ਲੱਗਾ। ਤੜੱਕ ਕਰਕੇ ਚਾਕੂ ਟੁਟ ਗਿਆ। ਮੈਂ ਕਿਹਾ – ਏਨਾ ਸੁਹਣਾ ਕੀਮਤੀ ਚਾਕੂ ਤੋੜ ਲਿਆ, ਤੇਰੇ ਕੋਲ ਪੇਚਕਸ ਹੈ ਨੀਂ? ਉਸਨੇ ਡੱਬਾ ਖੋਲ੍ਹਿਆ ਜਿਸ ਵਿਚ ਤਿੰਨ ਪੇਚਕਸ ਪਏ ਸਨ। ਮੈਂ ਕਿਹਾ – ਤੂੰ ਪੇਚਕਸ ਕਿਉਂ ਨੀ ਵਰਤਿਆ ? ਉਹ ਬੋਲਿਆ – ਹੋਰ ਕੋਈ ਇਹ ਸਵਾਲ ਕਰੇ ਤਾਂ ਕਰੇ, ਤੂੰ ਤਾਂ ਮੇਰਾ ਜਮਾਤੀ ਐਂ। ਤੂੰ ਚੰਗੀ ਤਰ੍ਹਾਂ ਜਾਣਦੈਂ ਜਿਨ੍ਹਾਂ ਸਵਾਲਾਂ ਦੇ ਜਵਾਬ ਮੈਨੂੰ ਆਉਂਦੇ ਵੀ ਹੁੰਦੇ, ਇਮਤਿਹਾਨ ਵਿਚ ਉਹ ਵੀ ਮੈਂ ਨਕਲ ਮਾਰ ਕੇ ਹੱਲ ਕਰਦਾ। ਮੈਨੂੰ ਆਪਣੇ ਤੇ ਇਤਬਾਰ ਈ ਨੀ ਸੀ। ਚਾਕੂ ਤੋੜਨ ਵਾਸਤੇ ਮੈਂ ਕਸੂਰਵਾਰ ਥੋੜ੍ਹਾ ਹਾਂ, ਇਹ ਤਾਂ ਮੇਰੀ ਵਿੱਦਿਆ ਦਾ ਕਸੂਰ ਐ ਬਾਈ ਜੀ।

***